ਸਾਧ ਨਾਲ ਖਾਹਮਖਾਹ ਰੱਫੜ ਕਿਉਂ ਛੇੜ ਲਿਆ ਜਦੋਂ ਕਿ ਇਸ ਬਗੈਰ ਸਰ ਸਕਦਾ ਸੀ? ਨਾਗਸੈਨ ਨੇ ਕਿਹਾ, ਇਕ ਸ਼ਿਅਰ ਸੈਂਕੜੇ ਦਲੀਲਾਂ ਨਾਲੋਂ ਵਧੀਕ ਕੰਮ ਦਿੰਦਾ ਹੈ :

ਘਾਹ, ਪੱਤੀਆਂ, ਫੁੱਲਾਂ ਦੇ ਸੇਕ ਵਾਂਗੂੰ ਖਾਕ ਬਣਾਂਗੇ ਸਾਡੀ ਤਕਦੀਰ ਸਈ।<br>
ਤੂੰ ਤਾਂ ਇਲਮ ਜ਼ਮਾਨੇ ਦਾ ਜਾਣਦਾ ਸੈਂ ਤੇਰੀ ਅਕਲ ਦੀ ਕਿਵੇਂ ਅਖੀਰ ਹੋਈ।

ਪਿੰਡ ਮੇਰੇ ਖੇਤਾਂ ਦੀ ਵੱਟ ਖਾਨਦਾਨੀ ਕਾਂਗਰਸੀਏ ਰੂਪ ਸਿੰਘ ਨਾਲ ਸਾਂਝੀ ਹੈ। ਬੰਬੀ ਤੇ ਬੈਠਿਆਂ 1986 ਵਿਚ ਮੈਂ ਉਸਨੂੰ ਪੁੱਛਿਆ, ਇੰਦਰਾਗਾਂਧੀ ਨੇ ਦਰਬਾਰ ਸਾਹਿਬ ਤੇ ਹੱਲਾ ਬੋਲ ਕੇ ਠੀਕ ਕੀਤਾ ਰੂਪ ਸਿੰਘ? ਮੈਂ ਤੇਰੇ ਤੋਂ ਇਸ ਕਰਕੇ ਪੁੱਛਿਆ ਹੈ ਕਿਉਂਕਿ ਤੂੰ ਕਾਂਗਰਸੀਆ ਹੈਂ। ਉਸ ਨੇ ਕਿਹਾ, "ਜਵਾਹਰ ਲਾਲ ਨਹਿਰੂ ਅੰਗਰੇਜ਼ਾਂ ਖਿਲਾਫ ਲੜਿਆ। ਸਿੱਖਾਂ ਨੇ ਉਸਦਾ ਸਾਥ ਦਿੱਤਾ। ਮੈਂ ਉਸਨੂੰ ਕਈ ਵਾਰ ਦੇਖਿਆ ਸੀ ਕਿ ਪ੍ਰਧਾਨ ਮੰਤਰੀ ਹੁੰਦਿਆਂ ਉਹ ਸੁਰੱਖਿਆ ਘੇਰੇ ਤੋੜ ਕੇ ਸਿਖਾਂ ਵਿਚ ਆ ਵੜਦਾ ਤੇ ਜੱਫੀਆਂ ਪਾ ਕੇ ਮਿਲਦਾ। ਫਿਰ ਇੰਦਰਾ ਗਾਂਧੀ ਪ੍ਰਧਾਨ ਮੰਤਰੀ ਬਣੀ ਤਾਂ ਸਿੱਖ ਉਸਦੇ ਖੈਰ ਖੁਆਹ ਰਹੇ, ਉਸਦੇ ਅੰਗ ਰੱਖਿਅਕ ਰਹੇ। ਅਕਾਲੀਆਂ ਦੀ ਸਿਆਸਤ ਦੀ ਗੱਲ ਫੇਰ ਕਰਾਂਗੇ, ਮੈਂ ਸਿੱਖਾਂ ਦੀ ਗੱਲ ਕਰ ਰਿਹਾ ਹਾਂ। ਦੇਸ ਵਿਚ ਥਾਂ ਥਾਂ ਬਗਾਵਤਾਂ ਉੱਠੀਆਂ, ਅੰਦੋਲਨ ਚੱਲੇ, ਸਭ ਉਸਨੇ ਦਬਾ ਦਿੱਤੇ। ਸਿੱਖਾਂ ਨੇ ਉਸਦਾ ਸਾਥ ਦਿੱਤਾ। ਪਰ ਉਸਨੇ ਦਰਬਾਰ ਸਾਹਿਬ ਤੇ ਫੌਜਾਂ ਚਾੜ੍ਹ ਦਿਤੀਆਂ। ਤਦ ਉਸ ਬੀਬੀ ਨਾਲ ਸਿੱਖਾਂ ਨੇ ਜੋ ਕੀਤੀ ਉਹ ਤਾਂ ਜੱਗ ਜ਼ਾਹਰ ਹੈ, ਹੁਣ ਰਾਜੀਵ ਗਾਂਧੀ ਜਿਥੇ ਜਾਂਦਾ ਹੈ ਲਹੂ ਦੀਆਂ ਬੋਤਲਾਂ ਗੱਡੀ ਵਿਚ ਨਾਲ ਟੰਗੀ ਫਿਰਦਾ ਹੈ ਬਈ ਪਤਾ ਨਹੀਂ ਕਿਥੇ ਲੋੜ ਪੈ ਜਾਵੇ। ਜੇ ਮੈਂ ਕਾਂਗਰਸੀਆ ਹਾਂ ਤਾਂ ਤੂੰ ਇਹ ਸਮਝ ਰੱਖਿਆ ਹੈ ਕਿ ਮੈਂ ਦਰਬਾਰ ਸਾਹਿਬ ਉਪਰ ਫੌਜਾਂ ਚਾੜ੍ਹਨ ਦੇ ਹੱਕ ਵਿਚ ਹੋ ਗਿਆ ਹਾਂ? ਬਾਈ ਜੀ ਗੁਰੂ ਮਹਾਰਾਜ ਦੀ ਸੇਵਾ ਵਿਚ ਜੇ ਜਿੰਦ ਜਾਨ ਲੇਖੇ ਲਗ ਜਾਵੇ ਤਾਂ ਧੰਨ ਭਾਗ। ਮੈਂ ਕਾਂਗਰਸ ਦਾ ਵਰਕਰ ਹਾਂ - ਇਹ ਮੇਰੀ ਦੁਨੀਆਂਦਾਰੀ ਹੈ। ਧਰਮ ਤਾ ਮੇਰਾ ਸਿੱਖੀ ਓ ਐ।"

(ਬਾਕੀ ਫੇਰ ਕਦੀ)